# DR. BALBIR SINGH M.A., Phd

## Textual Analysis

1. Dasam Granth Di Hazuri tey Daskhati Birh
2. Bhai Mani singh Wali Aad Tey Dasam ikhathi Birh

   Source; Punjab Universty Punjabi sahit Da Ithas Edited by Surindar Singh Kohli,pub By Punjab Universty Press1967,1986. From Article Guru Gobind Singh and his Darbari Kavi,s

   pages156-164

੫.

# ਗੁਰੂ ਗੋਬਿੰਦ ਸਿੰਘ ਜੀ ਅਤੇ ਉਨ੍ਹਾਂ ਦੇ ਦਰਬਾਰੀ ਕਵੀ

—ਡਾ. ਬਲਬੀਰ ਸਿੰਘ
ਐਮ. ਏ. ਪੀ-ਐਚ. ਡੀ.

ਪ੍ਰਕਾਸ਼ਕ

ਆਰ. ਕੇ. ਮਲਹੋਤਰਾ

ਸਕੱਤਰ, ਪੰਜਾਬ ਯੂਨੀਵਰਸਿਟੀ ਪਬਲੀਕੇਸ਼ਨ ਬਿਊਰੋ, ਚੰਡੀਗੜ੍ਹ



ਪਹਿਲੀ ਵਾਰ : ੧੯੬੭

ਦੂਜੀ ਵਾਰ : ੧੯੮੬

**ਮੁੱਲ : ੮੫-੦੦ ਰੁਪਏ**

**Rs. 85-00**

ਛਾਪਕ

ਸਵੈਨ ਪ੍ਰਿੰਟਿੰਗ ਪ੍ਰੈਸ, ਅੱਡਾ ਟਾਂਡਾ,

ਜਲੰਧਰ ਸ਼ਹਿਰ ।

# ਪੰਜਾਬ ਯੂਨੀਵਰਸਿਟੀ
# ਪੰਜਾਬੀ ਸਾਹਿਤ ਦਾ ਇਤਿਹਾਸ

## ਭਾਗ ਦੂਜਾ

ਸੰਪਾਦਕ
ਸੁਰਿੰਦਰ ਸਿੰਘ ਕੋਹਲੀ
ਐਮ. ਏ., ਪੀ-ਐਚ. ਡੀ.




ਪੰਜਾਬ ਯੂਨੀਵਰਸਿਟੀ ਪਬਲੀਕੇਸ਼ਨ ਬਿਊਰੋ
ਚੰਡੀਗੜ੍ਹ

ਚਿੰਤਾ ਮਨ ਨਿਸ ਦਿਨ ਰਹੈ ਕਹੋ ਸੁਨਾਵੈਂ ਕਾਹਿ ।
ਆਵੈਂ ਫਿਰ ਦਰਸ਼ਨ ਪੁਰਬ ਕਰ ਬੇਟੀ ਕੋ ਬਯਾਹਿ ।੬।
ਸੰਕਟ ਮੈਂ ਸੁਖ ਕਰਨ ਕੋ ਮਾਤਾ ਕੇ ਪਰ ਕਾਜ ।
ਬਿਦਆ ਦੇਹੁ ਅਬ ਤੁਰਤ ਕਹਿ ਰਹੇ ਹਮਾਰੀ ਲਾਜ ।੭।

### ਦਰਬਾਰੀ ਲਿਖਾਰੀ

ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਦੇ ੫੨ ਕਵੀਆਂ ਵਿੱਚ ਕੇਵਲ ਇਨ੍ਹਾਂ ਹੀ ਕਵੀਆਂ ਦੇ ਸੰਖਿਪਤ ਸਮਾਚਾਰ ਮਿਲਦੇ ਹਨ, ਬਾਕੀਆਂ ਦੇ ਨਹੀਂ । ਇਨ੍ਹਾਂ ਤੋਂ ਛੁਟ ਗੁਰੂ ਦਰਬਾਰ ਵਿੱਚ ਲਿਖਾਰੀ ਵੀ ਚੋਖੇ ਸਨ, ਜਿਨ੍ਹਾਂ ਦੀ ਗਿਣਤੀ ਬਾਬਾ ਸੁਮੇਰ ਸਿੰਘ ਜੀ ਨੇ ੩੬ ਲਿਖੀ ਹੈ ਪਰ ਪ੍ਰਸਿੱਧ ਨਾਮ ਇਹ ਮਿਲਦੇ ਹਨ, ਜੋ ਸਤਿਗੁਰੂ ਜੀ ਦੀ ਆਪਣੀ ਨਿਜ ਲਿਖਤ ਦੇ ਉਤਾਰੇ ਕਰਦੇ ਰਹਿੰਦੇ ਸਨ :—

ਦਰਬਾਰੀ, ਘਰਬਾਰੀ, ਬਾਲਾ, ਨਿਹਾਲਾ, ਹਰਿਦਾਸ ਆਦਿ । ਹੋਰਨਾਂ ਵਿੱਚੋਂ ਦੋ ਨਾਮ ਰੋਸ਼ਨ ਸਿੰਘ, ਸੈਣਾ ਵੀ ਪ੍ਰਸਿੱਧ ਹਨ ।

### ਦਸਮ ਗ੍ਰੰਥ ਦੀ ਬੀੜ

ਅਨੰਦ ਪੁਰ ਦੀ ਲੜਾਈ ਵੇਲੇ ਗੁਰੂ ਗੋਬਿੰਦ ਸਿੰਘ ਦੀ ਆਪਣੀ ਰਚਨਾ ਤੇ ਹਜ਼ੂਰੀ ਕਵੀਆਂ ਦੀ ਕ੍ਰਿਤ ਕੁਝ ਖਿੰਡ ਗਈ ਸੀ ਤੇ ਬਹੁਤ ਨਸ਼ਟ ਹੋ ਗਈ ਸੀ ।

ਪਿੱਛੋਂ ਭਾਈ ਮਨੀ ਸਿੰਘ ਨੇ ਬਹੁਤ ਉੱਦਮ ਕਰਕੇ ਕੁਝ ਗ੍ਰੰਥ ਪ੍ਰਾਪਤ ਕੀਤੇ ਤੇ ਇਕ ਸੰਮਿਲਤ ਬੀੜ ਬਣਵਾਈ, ਜਿਸ ਵਿੱਚ ਦਸਾਂ ਗੁਰੂਆਂ ਦੀ ਬਾਣੀ ਇਕੱਠੀ ਕੀਤੀ । ਐਸਾ ਕਰਨ ਵਿੱਚ 'ਆਦਿ ਗ੍ਰੰਥ' ਦੀ ਬੀੜ ਦਾ ਬਾਣੀ-ਕ੍ਰਮ ਬਦਲਣਾ ਪਿਆ । ਇਸ ਅਸਲ ਬੀੜ ਦੇ ਦਰਸ਼ਨ ਲੇਖਕ ਨੇ ਕੀਤੇ ਹਨ । ਸੰਖੇਪ ਜਿਹਾ ਵੇਰਵਾ ਇਸ ਪ੍ਰਕਾਰ ਹੈ :—

### ਭਾਈ ਮਨੀ ਸਿੰਘ ਜੀ ਵਾਲੀ ਆਦਿ ਤੇ ਦਸਮ ਇਕੱਠੀ ਬੀੜ

ਇਹ ਬੀੜ ਵੱਡੇ ਅਕਾਰ ਦੀ ਹੈ । ਹਾਸ਼ੀਆ ਨਵਾਂ ਲੱਗਾ ਹੋਇਆ ਤੇ ਪਤ੍ਰੇ ੧੦੬੭ ਹਨ । ਪਤ੍ਰਾ-ਅੰਕ ਸਾਹਮਣੇ ਦੇ ਦੋਹਾਂ ਸਫ਼ਿਆਂ ਤੇ ਇਕੋ ਹੈ । ਲਿਖਾਈ ਸੋਹਣੀ ਤੇ ਖੁਸ਼ਕਤ ਹੈ ਪਹਿਲੇ ਸਾਰੀ ਬੀੜ ਦਾ ਤਤਕਰਾ ਦਿੱਤਾ ਹੈ, ਜੋ ਇੰਝ ਹੈ :—

੧ ਓ ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

| ਤਤਕਰਾ ਗਿਰੰਥ ਜੀ ਦਾ ॥ | | ਪੰਨਾ |
|---|---|---|
| ਸ੍ਰੀ ਮੁਖਵਾਕ ਪਾਤਸ਼ਾਹੀ | ੧ | ੧੨ |
| ਸ੍ਰੀ ਮੁਖਵਾਕ ਪਾਤਸ਼ਾਹੀ | ੩ | ੧੨੨ |
| ਸ੍ਰੀ ਮੁਖਵਾਕ ਪਾਤਸ਼ਾਹੀ | ੪ | ੨੧੪ |
| ਸ੍ਰੀ ਮੁਖਵਾਕ ਪਾਤਸ਼ਾਹੀ | ੫ | ੩੧੮ |
| ਸ੍ਰੀ ਮੁਖਵਾਕ ਪਾਤਸ਼ਾਹੀ | ੯ | ੫੩੦ |
| ਸ੍ਰੀ ਮੁਖਵਾਕ ਪਾਤਸ਼ਾਹੀ | ੧੦ | |
| ਬਾਣੀ ਭਗਤਾਂ ਕੀ | | |

ਹਕੀਕਤ ਰਾਹਮੁਕਾਮ ਰਾਜੇ ਸਿਉਨਾਭ ਕੀ, ਰਾਗਮਾਲਾ ।

ਤੇ [illegible] ਦਾ ਕ੍ਰਮ ਬਦਲਿਆ ਗਿਆ ।

ਤਤਕਰੇ ਪਿੱਛੋਂ ਬਾਣੀ ਸ਼ੁਰੂ ਹੁੰਦੀ ਹੈ। ਜਪੁਜੀ, ਰਹਿਰਾਸ, ਕੀਰਤਨ ਸੋਹਿਲਾ ਲਿਖ ਕੇ ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਰਤੀਬ ਨਾਲ ਪਹਿਲੀ ਪਾਤਸ਼ਾਹੀ ਦੀ ਬਾਣੀ ਰਾਗਾਂ ਵਾਰ ਲਿਖੀ ਹੈ। ਮਹਲਾ ੧ ਦੀ ਥਾਂਵੇਂ ਸਿਰਲੇਖ ਪਾਤਸ਼ਾਹੀ ੧ ਆਉਂਦਾ ਹੈ। ਵਾਰਾਂ ਦੀਆਂ ਪਉੜੀਆਂ ਜਿਸ ਪਾਤਸ਼ਾਹੀ ਦੀਆਂ ਹਨ, ਉਹ ਉਸੇ ਪਾਤਸ਼ਾਹੀ ਜੀ ਦੀ ਬਾਣੀ ਵਿੱਚ ਦਿੱਤੀਆਂ ਹਨ, ਸਲੋਕ ਭਾਵੇਂ ਕਿਸੇ ਪਾਤਸ਼ਾਹੀ ਜੀ ਦੇ ਹਨ, ਉਸੇ ਵਾਰ ਵਿੱਚ ਹੀ ਰੱਖੇ ਹਨ, ਮਹਲਾ ਦੀ ਥਾਂ, ਪਾਠ ਪਾਤਸ਼ਾਹੀ, ੧, ੨, ੩, ਆਦਿ ਹੈ, ਧੁਨਾਂ ਨਾਲ ਦਰਜ ਹਨ।

ਅਗਲੇ ਸਫ਼ਿਆਂ ਤੇ ਸ਼ਲੋਕ ਸਹਸਕ੍ਰਿਤੀ ਪਾਤਸ਼ਾਹੀ ੧, ਫਿਰ ਸ਼ਲੋਕ ਵਾਰਾਂ ਤੇ ਵਧੀਕ, ਪਾਤ : ੧ ਹਨ, ਅੱਗੇ ਸ਼ਬਦ 'ਜਿਤ ਦਰ ਲਖ ਮੁਹੰਮਦਾ' ਤੇ 'ਬਾਇ ਆਤਸ ਆਬ' ਹੈ, ਫੇਰ 'ਰਤਨ ਮਾਲਾ' ਸ਼ੁਰੂ ਹੈ। ਇਥੇ ਪਹਿਲੀ ਪਾਤਸ਼ਾਹੀ ਦੀ ਬਾਣੀ ਸਮਾਪਤ ਹੈ। ਫੇਰ ਜੁਮਲਾਂ ਦੇ ਕੇ ਇਹ ਸਤਰ ਲਿਖ ਕੇ ਹੜਤਾਲੀ ਹੋਈ ਹੈ :

ਈਹਾਂ ਤੇ ਅੱਗੇ ਪ੍ਰਾਣ ਸੰਗਲੀ ਲਿਖਣੀ।

ਫੇਰ ਪਾਤਸ਼ਾਹੀ ੩ ਜੀ ਦਾ ਤਤਕਰਾ ਸ਼ੁਰੂ ਹੋ ਕੇ ਅੱਗੇ ਬਾਣੀ 'ਹਉਂ ਸਤਗੁਰ ਸੇਵੋਂ' ਸ਼ਬਦ ਤੋਂ ਅਰੰਭ ਹੁੰਦੀ ਹੈ। ਏਸ ਤਰ੍ਹਾਂ ਹਰ ਪਾਤਸ਼ਾਹੀ ਦੀ ਬਾਣੀ ਦਾ ਤਤਕਰਾ ਦੇ ਕੇ ਬਾਣੀ ਲਿਖੀ ਹੈ। ੯ਵੀਂ ਪਾਤਸ਼ਾਹੀ ਦੀ ਬਾਣੀ ਸਮਾਪਤ ਹੋ ਕੇ ਫਿਰ ਪਾਤਸ਼ਾਹੀ ੧੦ ਦੀ ਬਾਣੀ ਦਾ ਤਤਕਰਾ ਦਿੱਤਾ ਹੈ। ਦਸਮ ਪਾਤਸ਼ਾਹ ਜੀ ਦੀ ਬਾਣੀ ਜਾਪ ਸਾਹਿਬ ਤੋਂ ਸ਼ੁਰੂ ਹੁੰਦੀ ਹੈ। ਫੇਰ ਪੰਨਾ ੬੧੫ ਸੱਜਾ ਤੋਂ ਖ਼ਾਸ ਦਸਖਤੀ ਪੱਤ੍ਰਾ ਇਕ ਲੱਗਾ ਹੋਇਆ ਹੈ, ਜੋ ਪੜ੍ਹਨਾ ਮੁਸ਼ਕਲ ਹੈ ਪਰ ਨਾਲ-ਨਾਲ ਲਗਦੇ ਪਤ੍ਰੇ ਤੇ ਇਬਾਰਤ ਦਿੱਤੀ ਹੈ। ਫਿਰ ੭੪੪ ਸੱਜਾ ਤੋਂ ਪੰਜ ਪਤ੍ਰੇ ਖਾਸ ਦਸਖ਼ਤੀ ਹਨ, ਉਤਾਰੇ ਦੇ ਪਤ੍ਰੇ ਬੀ ਨਾਲ ਹਨ। ੭੫੫ ਸੱਜਾ ਤੋਂ ਦੋ ਪਤ੍ਰੇ ਖਾਸ ਦਸਖ਼ਤੀ ਹਨ।

ਫੇਰ ਦੁਰਗਾ ਦੀ ਵਾਰ ਸਫਾ ੮੪੪ ਤੇ ਸੰਪੂਰਨ ਹੁੰਦੀ ਹੈ ਤੇ ਅੱਗੋਂ ਚਰਿੱਤ੍ਰਾਂ ਦਾ ਤਤਕਰਾ ਸ਼ੁਰੂ ਹੋ ਜਾਂਦਾ ਹੈ। ਚਰਿੱਤ੍ਰ ੧੦੨੯ ਤੇ ਸਮਾਪਤ ਹੁੰਦੇ ਹਨ। ਅੱਗੋਂ ਭਗਤ ਬਾਣੀ ਕਬੀਰ ਜੀ ਦੀ ਬਾਣੀ ਤੋਂ ਸ਼ੁਰੂ ਹੈ, ਵਿੱਚ 'ਛਾਡ ਮਨ ਹਰ ਬਿਮੁਖਨ ਕੋ ਸੰਗ' ਤੇ ਮੀਰਾਂ ਬਾਈ ਦਾ ਸ਼ਬਦ ਦੋਵੇਂ ਹਨ। ਸ਼ਲੋਕ ਫਰੀਦ ਜੀ ਤੇ ਭਗਤਾਂ ਦੀ ਬਾਣੀ ਸਮਾਪਤ ਹੋ ਕੇ ਫੇਰ ਸਤੇ ਬਲਵੰਡ ਦੀ ਵਾਰ, ਰਾਮਕਲੀ ਸੱਦ ਸੁੰਦਰ ਜੀ ਦੀ ਤੇ ਭੱਟਾਂ ਦੇ ਸਵੱਯੇ ਲਿਖੇ ਹਨ। ਫਿਰ ਹਕੀਕਤ ਰਾਹ ਮੁਕਾਮ ਲਿਖੀ ਹੈ। ਅੰਤ ਵਿੱਚ ਰਾਗ ਮਾਲਾ ਲਿਖ ਕੇ ਫਿਰ ਸਿਆਹੀ ਕੀ ਬਿਧੀ ਲਿਖੀ ਹੈ। ਅੱਗੇ ਫ਼ਾਰਸੀ ਅੱਖਰਾਂ ਵਿੱਚ ਜ਼ਫ਼ਰ ਨਾਮਾ ਉਰਦੂ ਤ੍ਰੀਕੇ ਨਾਲ ਸਫ਼ਾ ੧੦੮੫ ਸੱਜਾ ਤੋਂ ਸ਼ੁਰੂ ਹੋ ਕੇ ੧੦੯੦ ਸੱਜਾ ਸਫੇ ਤੇ ਖ਼ਤਮ ਕੀਤਾ ਹੈ।

ਅੱਗੇ ਉਰਦੂ ਲਿਖਤ ਹੈ। ਫੇਰ 'ਲਖੀ ਜੰਗਲ ਖਾਲਸਾ' ਸ਼ਬਦ ਲਿਖ ਕੇ ਇਕ ਹੋਰ ਉਰਦੂ ਲਿਖਤ ਹੈ ਤੇ ਨਾਲ ਗ਼ਲਤ ਮਲਤ ਗੁਰਮੁਖੀ ਉਤਾਰਾ ਹੈ, ਉਸ ਤੋਂ ਹੇਠ ਇਹ ਹੈ :—

ਦੋਹਰਾ ਖ਼ਾਸ ਪਾਤਸ਼ਾਹੀ ੧੦ :—

ਧੰਨ ਕੁਰੰਗ ਤੈਂ ਨਾਦ ਸੁਨ ਰੀਝ ਨ ਰਾਖੇ ਪ੍ਰਾਨ।<br>ਬੇਨੁ ਕਰਤ ਬਲ ਬਿਕ੍ਰਮਾ ਐਸੋ ਦੀਓ ਨ ਦਾਨ।

[ਇਹ ਦੋਹਰਾ ਆਲਮ ਨੇ 'ਕਾਮ ਕੰਦਲਾ' ਵਿੱਚ ਵਰਤਿਆ ਹੈ]

ਅੱਗੇ ਫੇਰ ਦੋਹਰਾ :

ਖੜਗ ਪਾਨ ਕੀ ਕ੍ਰਿਪਾ ਤੇ ਪੋਥੀ ਕੋ ਦੀ ਬਿਚਾਰ।

ਲਿਖ ਕੇ ਫੇਰ ਇਨ੍ਹਾਂ ਸਤਰਾਂ ਦੇ ਅੰਤ ਸਮਾਪਤੀ ਹੈ :—

ਪੋਥੀ ਯਾਕੀ ਉਤਾਰ ਕੀ ਦੇ ਜੁਮਲਾ ਸੇਚੇਯੋਂ ਕੋ ਜਮਾ ਕੀਏ ਬਡੀ ਮੇਹ ਨੇ ਸੇ ਲੀਖੇ ਹੈ ਸੰਮਤ ੧੭੭੦ ਮੇ ਤਯਾਰ ਹੂਵੈ ਹੈ ।

ਇਸ ਸੰਮਤ ਦੀਆਂ ਸਤਰਾਂ ਦੀ ਲਿਖਤ ਅਸਲੀ ਲਿਖਾਰੀ ਦੀ ਨਹੀਂ ਜਾਪਦੀ । ਕਿਸੇ ਹੋਰ ਲਿਖਾਰੀ ਦੀ ਹੈ ।

## ਦਸਮ ਗ੍ਰੰਥ ਦੀ ਖ਼ਾਸ ਹਜ਼ੂਰੀ ਤੇ ਦਸਖਤੀ ਬੀੜ

ਸ੍ਰੀ ਦਸਮ ਗ੍ਰੰਥ ਜੀ ਦੀ ਇਕ ਪੁਰਾਤਨ ਬੀੜ ਏਸ ਵੇਲੇ ਸਰਦਾਰ ਸਤਿੰਦਰ ਸਿੰਘ ਜੀ ਮਾਲਕ ਪਾਇਨੀਅਰ ਅਨੇਮਲਿੰਗ ਵਰਕਸ, ਗ੍ਰਾਂਡ ਟਰੰਕ ਰੋਡ, ਅੰਮ੍ਰਿਤਸਰ, ਜੀ ਪਾਸ ਹੈ। ਉਹ ਦਸਦੇ ਹਨ ਕਿ ਇਹ ਬੀੜ ਉਨ੍ਹਾਂ ਦੇ ਖ਼ਾਨਦਾਨ ਪਾਸ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਤੋਂ ਹੈ, ਜਦੋਂ ਕਿ ਉਨ੍ਹਾਂ ਦੇ ਪੜਦਾਦਾ ਸਰਦਾਰ ਜੀਤ ਸਿੰਘ ਜੀ ਮਹਾਰਾਜਾ ਦਲੀਪ ਸਿੰਘ ਦੇ ਟਿਊਟਰ ਸਨ ਤੇ ਸਰਦਾਰ ਜੀਤ ਸਿੰਘ ਦੇ ਪਿਤਾ ਸ੍ਰ: ਦੀਵਾਨ ਸਿੰਘ ਮਹਾਰਾਜਾ ਦੇ ਦਰਬਾਰੀ ਗ੍ਰੰਥੀ ਨੀਅਤ ਸਨ । ਹੋਰ ਵਿਸ਼ੇਸ਼ ਹਾਲਾਤ ਏਸ ਬੀੜ ਬਾਬਤ ਇਸ ਦੇ ਸੰਭਾਲਣਹਾਰ ਸਰਦਾਰ ਜੀ ਨੂੰ ਪਤਾ ਨਹੀਂ ਹਨ ।

ਬੀੜ ਦੇ ਦਰਸ਼ਨ ਦਸਦੇ ਹਨ ਕਿ ਸ੍ਰੀ ਕਲਗੀਧਰ ਜੀ ਦੀ ਹਜ਼ੂਰੀ ਦੀ ਇਹ ਪੁਰਾਣੀ ਤੋਂ ਪੁਰਾਣੀ ਬੀੜ ਹੈ। ਇਸ ਦਾ ਕੁਝ ਹਿੱਸਾ ਸੰ: ੧੭੫੨ ਬਿ: ਲਿਖਤ ਹੈ, ਕੁਝ ਉਸੇ ਸਮੇਂ ਦੇ ਨੇੜੇ ਤੇੜੇ ਦਾ ਤੇ ਲਗਭਗ ਤੀਸਰਾ ਕੁ ਹਿੱਸਾ ਬਹੁਤ ਪਿੱਛੋਂ ਦੀ ਲਿਖਤ ਹੈ । ਬੀੜ ਦੇ ਪਾਠ ਤੋਂ ਇਹ ਵੀ ਪਤਾ ਚਲਦਾ ਹੈ ਕਿ ਲਿਖਾਰੀਆਂ ਦੀਆਂ ਗ਼ਲਤੀਆਂ ਜਾਂ ਰਹੀਆਂ ਤੁੱਕਾਂ ਨੂੰ ਸ੍ਰੀ ਕਲਗੀਧਰ ਜੀ ਨੇ ਆਪਣੀ ਕਲਮ ਨਾਲ ਸੋਧਿਆ ਹੈ ਤੇ ਕਈ ਥਾਵੇਂ ਅੰਤ ਵਿੱਚ ਸਤਿਗੁਰੂ ਜੀ ਨੇ ਆਪਣੀ ਲਿਖਤ ਨਾਲ ਸੰਮਤ ਤਿਥਾਂ ਆਦਿ ਦੀ ਚੌਪਈ ਨਵੀਂ ਵਧਾਈ ਹੈ । ਹਜ਼ੂਰੀ ਕਵੀਆਂ ਨੇ ਜੋ ਜੋ ਉਤਾਰਾ ਕੀਤਾ ਹੈ, ਅੱਠ ਅੱਠ ਜਾਂ ਦਸ ਦਸ ਪਤ੍ਰਿਆਂ ਬਾਦ ਪੁਸ਼ਤੇ ਵਾਲੇ ਪਾਸੇ ਉਨ੍ਹਾਂ ਨੇ ਆਪਣਾ ਨਾਮ ਦਿੱਤਾ ਹੈ । ਸਤਿਗੁਰੂ ਜੀ ਦੀ ਸੁਧਾਈ ਵਾਲੇ ਪਤ੍ਰਿਆਂ ਤੇ ਅਕਸਰ ਅਖ਼ੀਰ ਤੇ ਦੋ ਚਰਖੜੀਆਂ ਦੇ ਨਿਸ਼ਾਨ ਹਨ, ਜੋ ਸੁਧਾਈ ਪ੍ਰਗਟ ਕਰਨ ਲਈ ਟਿਕ ਮਾਰਕ ਹਨ ।

ਬੀੜ ਵਿੱਚ ਦਸਮ ਪਾਤਸ਼ਾਹ ਜੀ ਦੇ ਆਪਣੇ ਲਿਖਤ ਅੱਠ ਪਤਰੇ ਵੀ ਹਨ ਜੋ ਰੁਦ੍ਰ ਅਵਤਾਰ ਦੀ ਰਚਨਾ ਵਿੱਚੋਂ ਹਨ । ਲਿਖਾਰੀਆਂ ਦੇ ਨਾਮ ਇਹ ਹਨ :—

ਹਰਦਾਸ, ਦਰਬਾਰੀ, ਨਿਹਾਲਾ, ਬਾਲਾ, ਦਰਬਾਰੀ ਸਿੰਘ ਛੋਟਾ ।

**ਬੀੜ ਦੀ ਸ਼ਕਲ** :— ਚੋਖੀ ਪੁਰਾਤਨ ਹੈ, ਜਿਲਦ ਪੁਰਾਣੇ ਚਮੜੇ ਦੀ ਪਿੱਛੋਂ ਜੀਨ ਨਾਲ ਮੁਰੰਮਤ ਹੋਈ ਹੁਈ ਹੈ । ਵਿੱਚ ਕਾਗਜ਼ ਤਿੰਨ ਚਾਰ ਕਿਸਮ ਦੇ ਹਨ । ਸਾਈਜ਼ ੧੨" X ੧੫" ਹੈ ।

**ਪਤ੍ਰਾ ਅੰਕ** :— ਹਰ ਸੱਜੇ ਪਾਸੇ ਦੀ ਉਪਰਲੀ ਨੁਕਰ ਤੇ ਪੰਨੇ ਲੱਗੇ ਹਨ, ਪਰ ਇਹ ਨਹੀਂ ਹਨ, ਕਈ ਥਾਈਂ ਤਿੰਨ ਤਿੰਨ ਵਾਰ ਹੜਤਾਲ ਕੇ ਠੀਕ ਕੀਤੇ ਹੋਏ ਹਨ ।

ਏਸ ਬੀੜ ਵਿੱਚ ਕਈ ਚੀਜ਼ਾਂ ਐਸੀਆਂ ਹਨ ਜੋ ਹੋਰ ਦਸਮ ਗ੍ਰੰਥ ਦੀਆਂ ਬੀੜਾਂ ਵਿੱਚ ਨਹੀਂ ਆਈਆਂ, ਪਰ ਭਾਈ ਮਨੀ ਸਿੰਘ ਜੀ ਦੀ ਆਦਿ ਤੇ ਦਸਮ ਗ੍ਰੰਥ ਦੀ ਇਕੱਠੀ ਪਾਤਸ਼ਾਹੀ-ਵਾਰ ਤਿਆਰ ਕਰਵਾਈ ਬੀੜ ਵਿੱਚ ਹਨ, ਜਿਸ ਤੋਂ ਪ੍ਰਤੀਤ ਹੁੰਦਾ ਹੈ ਕਿ ਇਸ ਬੀੜ ਦੀਆਂ ਸੈਂਚੀਆਂ ਭਾਈ ਮਨੀ ਸਿੰਘ ਦੀ ਦ੍ਰਿਸ਼ਟੀ ਗੋਚਰ ਸਨ । ਹਰ ਪਤਰੇ ਤੇ ੩੪ ਸਤਰਾਂ ਹਨ ਪਰ ਦਸਮ ਪਾਤਸ਼ਾਹ ਜੀ ਵਾਲੇ ਨਿਜ ਲਿਖਤ ਪਤ੍ਰਿਆਂ ਤੇ ੨੪ ਸਤਰਾਂ ਹਨ । ਹਰ ਸਤਰ ਦੇ ਪੁਸ਼ਤੇ ਵਾਲੇ ਪਾਸੇ ਤੇ ਬਾਹਰਲੇ ਪਾਸੇ 'ਗਿਣਤੀ-ਅੰਕ' ਹੈ ।

**ਬੀੜ ਦਾ ਪਤ੍ਰੇਵਾਰ ਸੰਖੇਪ ਵੇਰਵਾ :—**

ਤ੍ਰੈ ਪਤ੍ਰੇ ਖ਼ਾਲੀ ਹਨ, ਅੱਗੇ ਇਕ ਪਤ੍ਰੇ ਪਰ ਦਸਮੇਸ਼ ਜੀ ਦੀ ਇਕ ਤਸਵੀਰ ਕਿਸੇ ਪੁਰਾਣੇ ਆਰਟਿਸਟ ਦੀ ਬਣੀ ਹੋਈ ਹੈ। ਇਸ ਪਤ੍ਰੇ ਦਾ ਦੂਸਰਾ ਪਾਸਾ ਖ਼ਾਲੀ ਹੈ। ਅਗਲੇ ਪਤ੍ਰੇ ਤੇ ਉਪਰਵਾਰ ਹਜ਼ੂਰੀ ਕਵੀ ਮੰਗਲ ਦੀ ਕਵਿਤਾ ਵਿੱਚ ਚਿੱਠੀ ਮਾਤਾ ਜੀਤੋ ਜੀ ਦੇ ਨਾਮ ਹੈ। ਇਸ ਪਤ੍ਰੇ ਦਾ ਬਾਕੀ ਹਿੱਸਾ ਅੱਗਾ ਪਿੱਛਾ ਖ਼ਾਲੀ ਹੈ। ਇਸ ਤੋਂ ਅਗਲੇ ਪਤ੍ਰੇ ਤੇ ਤੱਤਕਰਾ ਹੈ, ਜੋ ਏਸ ਤਰ੍ਹਾਂ ਅਰੰਭ ਹੁੰਦਾ ਹੈ :—

> ੧ਓ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ : ਸ੍ਰੀ ਭਗਉਤੀ ਜੀ ਸਹਾਇ, ਬਾਣੀ ਸ੍ਰੀ ਮੁਖ ਵਾਕ ਪਾਤਸ਼ਾਹੀ ਦਸ ਤਿਸਕਾ ਤਤਕਰਾ ਲਿਖਿਯਤੇ।
>
> ਖਾਸ ਦਸਖਤ ਤਿਸਕਾ ਉਤਾਰ ॥ਪੱਤ੍ਰ॥
>
> ੧ ਜਾਪੁ-ਚਕ੍ਰ ਚਿਹਨ ਅਰ ਬਰਨ ਜਾਤ.........
>
> ੨ ਸ੍ਰੀ ਅਕਾਲ ਜੀ ਕੀ ਉਸਤਤਿ.........

ਇਸ ਪਤ੍ਰੇ ਦਾ ਪਤ੍ਰਾ-ਅੰਕ ਜਾਂ ੪੭ ਜਾਂ ੪੭੪ ਸੀ ਜੋ ਮੇਸ ਕੇ ੪ ਕੀਤਾ ਹੋਇਆ ਹੈ। ਤਤਕਰਾ ਪਹਿਲੇ ਪੁਰਾਤਨ ਸੀ, ਪਰ ਫੇਰ ਤਬਦੀਲੀਆਂ ਕੀਤੀਆਂ ਹੋਈਆਂ ਹਨ। ਇਹ ਤਤਕਰਾ ਦੂਜੇ ਪਾਸੇ ਪੱਤ੍ਰੇ ਦੇ ਕੁਝ ਸਤਰਾਂ ਲਿਖ ਕੇ ਸਮਾਪਤ ਹੋ ਜਾਂਦਾ ਹੈ। ਇਸ ਤੋਂ ਅਗਲੇ ਪਤ੍ਰੇ ਦਾ ਅੰਕ ੪੭੫ ਜਾਪਦਾ ਹੈ ਜੋ ੪੭ ਹੜਤਾਲ ਕੇ ੫ ਰਹਿਣ ਦਿੱਤਾ ਗਿਆ ਹੈ। ਇਸ ਪਰ ਇਕ ਹੁਕਮ-ਨਾਮਾ ਚਸਪਾਂ ਹੈ।

**ਖ਼ਾਸ ਦਸਖ਼ਤੀ ਪਤ੍ਰੇ :**—ਹੁਕਮਨਾਮੇ ਦੇ ਪਤ੍ਰੇ ਤੋਂ ਅੱਗੇ ੮ ਪਤ੍ਰੇ ਸਤਗੁਰੂ ਜੀ ਦੀ ਅਪਣੀ ਕਲਮ ਦੇ ਹਨ, ਸ਼ਿਕਸਤਾ ਗੁਰਮੁਖੀ ਵਿੱਚ ਲਿਖੇ ਹਨ। ਇਨ੍ਹਾਂ ਦੇ ਨਾਲ ਦੇ ਦਸਖ਼ਤੀ ਪਤ੍ਰੇ ਭਾ: ਮਨੀ ਸਿੰਘ ਜੀ ਵਾਲੀ ਬੀੜ ਵਿੱਚ ਵੀ ਹਨ ਤੇ ਇਕ ਪੱਤ੍ਰਾ ਪਟਿਆਲੇ ਮਹਾਰਾਜਾ ਦੇ ਤੋਸ਼ੇਖ਼ਾਨੇ ਵਿੱਚ ਵੀ ਹੈ। ਇਸ ਲਿਖਤ ਦੇ ਇਕ ਇਕ ਪਤ੍ਰੇ ਵਿਚਕਾਰ ਇਕ ਇਕ ਪਤ੍ਰਾ ਹੋਰ ਲਾ ਕੇ ਉਸ ਪਰ ਸਾਹਮਣੇ ਸਫ਼ੇ ਦੀ ਇਬਾਰਤ ਸਤਰਵਾਰ ਖੁਸ਼ਕਤ ਉਤਾਰਾ ਕੀਤੀ ਹੋਈ ਹੈ, ਹਰ ਸਫ਼ੇ ਦੀਆਂ ਸਤਰਾਂ ੨੪ ਹਨ, ਹਾਸ਼ੀਏ ਤੋਂ ਬਾਹਰ ਸਤਰਾਂ ਦੇ ਗਿਣਤੀ-ਅੰਕ ਹਨ ਤੇ ਅੰਕਾਂ ਨਾਲ ਹੀ ਚਰਖੜੀਆਂ ਦੇ ਸਤਿਗੁਰੂ ਜੀ ਦੇ ਟਿਕ ਮਾਰਕ ਦੇ ਨਿਸ਼ਾਨ ਹਨ। ਦਸਖਤੀ ਪਤ੍ਰਿਆਂ ਦੀ ਸਭ ਤੋਂ ਪਹਿਲੀ ਸਤਰ ਦੇ ਉਪਰ ਚਾਰ-ਚਾਰ ਚਰਖੜੀਆਂ ਦੇ ਚਾਰ ਜੁਟ ਹਨ। ਇਨ੍ਹਾਂ ਚਰਖੜੀਆਂ ਤੋਂ ਹੇਠ ਜੋ ਪਹਿਲੀ ਸਤਰ ਹੈ, ਉਸਦੀ ਇਬਾਰਤ ਕੁਛ ਐਸੀ ਹੈ :—

> ਸ੍ਰੀ ਤੇਗ ਅਸ ਸਾਂਗ ਅਸ ਸਾਂਗ ਅਸ ਤੇਗ ਅਸ ਰੰਗ ਅਸ ਸਾਂਗ........."

ਦਸਖਤੀ ਪਤ੍ਰਿਆਂ ਪਰ ਕੋਈ ਅੰਕ ਨਹੀਂ ਪਰ ਉਤਾਰੇ ਦੇ ਪਤ੍ਰਿਆਂ ਪਰ ਅੰਕ ੬ ਤੋਂ ੧੩ ਤਕ ਹਨ।

**ਦਸਖ਼ਤੀ ਪਤ੍ਰਿਆਂ ਦੀ ਇਬਾਰਤ :**— ਸਭ ਤੋਂ ਪਹਿਲੇ ਪਤਰੇ ਦੀ ਦੂਸਰੀ ਸਤਰ ਤੋਂ ਰੁਦ੍ਰ ਅਵਤਾਰ ਦਾ ੭੧੭੮ ਛੰਦ-ਅੰਕ ਤੋਂ ਪਾਠ ਸ਼ੁਰੂ ਹੋ ਕੇ ਅਠਵੇਂ ਪਤਰੇ ਦੇ ਅਖ਼ੀਰ ੭੩੩੨ ਅੰਕ ਤੇ ਖ਼ਤਮ ਹੁੰਦਾ ਹੈ।

ਅਰੰਭ :—

> ਚ: ॥ ਸੁਕ ਕੋ ਦੇਖ ਦਸਾ ਮੁਨ ਰਾਊ ॥
>
> ਉਨੀ ਸਵੋਂ ਗੁਰ ਸੁਕਹ ਉਚਾਰਾ ॥੭੧੭੮॥

ਅਠਵੇਂ ਪਤਰੇ ਦੀ ਅਖ਼ੀਰਲੀ ਤੁਕ ਇਹ ਹੈ :—

ਬੋਲ-ਬੋਲ ਕਰ ਰਿਤਜ ਅਉਰ ਖਿਬਧ ਅਸੰਭ ॥੭੩੩੨॥

ਇਨ੍ਹਾਂ ਦਸਖਤੀ ਪਤਰਿਆਂ ਦਾ ਪਾਠ ਬੀੜ ਵਿੱਚ ਵੀ ਪਤ੍ਰਾ ਅੰਕ ੧੮੩ ਤੋਂ ਸ਼ੁਰੂ ਹੋ ਕੇ ੧੮੮।੨ ਤੇ ਸਮਾਪਤ ਹੁੰਦਾ ਹੈ, ਪੰਜਾਂ ਛਿਆਂ ਪਤਰਿਆਂ ਦੇ ਰੁਦ੍ਰ ਅਵਤਾਰ ਵਿੱਚ । ਇਸ ਪਤਰੇ ਦੀ ਪਿਠ ਤੇ ਇਕ ਤਸਵੀਰ ਚਸਪਾਂ ਹੈ, ਜੋ ਸ੍ਰੀ ਕਲਗ਼ੀਧਰ ਜੀ ਦੇ ਸ਼ੇਰ ਦੇ ਸ਼ਿਕਾਰ ਦੀ ਹੈ : —

ਪਤਰਾ ਅੰਕ ੧੫ ਤੋਂ ੬੩ : ਏਹ ਪਤਰੇ ਮਜ਼ਬੂਤ ਦੋ ਰੰਗੇ (ਚਿੱਟੇ ਤੇ ਲਾਲ) ਰਲੇ ਮਿਲੇ ਹਨ ; ਲਿਖਤ ਪੁਰਾਣੀ ਨਹੀਂ ਪ੍ਰਤੀਤ ਹੁੰਦੀ । ਲੇਖਕ ਦਾ ਨਾਮ ਦਰਬਾਰੀ ਸਿੰਘ ਛੋਟਾ ਪਸ਼ਤੇ ਵਾਲੇ ਪਾਸੇ ਕਈ ਪਤਰਿਆਂ ਪਰ ਲਿਖਿਆ ਮਿਲਦਾ ਹੈ । ਇਨ੍ਹਾਂ ਪਰ ਜਾਪ ਸਾਹਿਬ, ਅਕਾਲ ਉਸਤਤਿ, ਬਚਿਤ੍ਰ ਨਾਟਕ, ਕ੍ਰਿਸ਼ਨ ਅਵਤਾਰ, ਰਾਮਾ ਅਵਤਾਰ ਹੈ। ਇਨ੍ਹਾਂ ਪਤਰਿਆਂ ਤੇ ਗੁਰੂ ਜੀ ਦੀ ਕਲਮ ਦੀ ਸੁਧਾਈ ਦੇ ਨਿਸ਼ਾਨ ਜਾਂ ਟਿਕ ਮਾਰਕ ਨਹੀਂ ਹਨ ।

੬੪ ਤੋਂ ੧੧੬ :—ਇਹ ਕਾਗਜ਼ ਤੇ ਲਿਖਤ ਪੁਰਾਤਨ ਹੈ । ਪਹਿਲੇ ਸਫੇ ਦਾ ਪਤਰਾ ਅੰਕ ੫੬੪ ਸੀ, ਜੋ ਹੜਤਾਲਿਆ ਹੋਇਆ ਹੈ । ਇਕ ਅੰਕ ੬੯ ਸੀ, ਉਹ ਭੀ ਹੜਤਾਲਿਆ ਹੈ, ਤੀਸਰੇ ਅੰਕ ੫੩੪ ਦਾ ੬੪ ਬਣਾਇਆ ਜਾਪਦਾ ਹੈ, ੭੨ ਪਤਰਾ-ਅੰਕ ਤੇ ਪੁਸ਼ਤੇ ਵਲ ਲਿਖਾਰੀ ਦਾ ਨਾਮ ਲਿਖਿਆ ਹੈ ।

ਦਸਮ ਸਕੰਧ ਲੇਖਕ ਦਰਬਾਰੀ

ਫਿਰ ਪੰਨਾ ੮੨ ਤੇ ੯੦ ਪਰ ਵੀ ਏਸੇ ਲਿਖਾਰੀ ਦਾ ਨਾਮ ਹੈ, ਪਤਰਾ ਅੰਕ ੬੪ ਤੋਂ ਦਸਮ ਸਕੰਧ ਭਗਵਤ ਇਕਸਵਾਂ ਕ੍ਰਿਸ਼ਨਾਵਤਾਰ ਸ਼ੁਰੂ ਹੈ, ਇਸ ਵਿਚ ਜਿਥੇ ਲਿਖਾਰੀ ਗ਼ਲਤ ਲਿਖ ਗਿਆ ਜਾਂ ਕੋਈ ਹਿੱਸਾ ਛੋੜ ਗਿਆ ਹੈ, ਗੁਰੂ ਜੀ ਨੇ ਉਥੇ ਆਪਣੀ ਨਿਜ ਲਿਖਤ ਨਾਲ ਸੁਧਾਈ ਕੀਤੀ ਹੈ ਤੇ ਖ਼ਾਲੀ ਥਾਂ ਵੀ ਪੂਰ ਕੀਤੀ ਹੈ । ਗੁਰੂ ਜੀ ਦੇ ਟਿਕ ਮਾਰਕ ਦੇ ਨਸ਼ਾਨ ਕਈ ਸਫ਼ਿਆਂ ਦੇ ਅਖ਼ੀਰ ਹਾਸ਼ੀਏ ਤੋਂ ਬਾਹਰ ਹਨ, ਜੋ ਸ਼ਾਇਦ ਸੁਧਾਈ ਕੀਤੀ ਹੋਈ ਨੂੰ ਸਿੱਧ ਕਰਦੇ ਹਨ । ਇਹ ਰਚਨਾ ੯੯।੧ ਤੇ ਖ਼ਤਮ ਹੈ, ਫੇਰ ੯੯।੨ ਤੋਂ ੧੦੦।੧ ਪੰਨਾਂ ਦੋਵੇਂ ਸਫੇ ਖ਼ਾਲੀ ਹਨ, ਮੁਕੀ ਇਬਾਰਤ ਦਾ ਅੰਕ ੩੩੮੫ ਹੈ । ੧੦੦।੧ ਤੋਂ ਨਵਾਂ ਪਰਸੰਗ ਅੱਗੋਂ ਰਾਸ ਮੰਡਲ ਚਲ ਪੈਂਦਾ ਹੈ, ਕੁਲ ਛੰਦ ੩੪੦, ਅੰਤਲੇ ਦੋ ਛੰਦ ਸਤਿਗੁਰੂ ਜੀ ਦੇ ਆਪਣੇ ਹਸਤ ਕਵਲ ਦੀ ਲਿਖਤ ਹਨ :—

ਸਤ੍ਰਹ ਸੈ ਪੈਤਾਲੀ ਮੈ
ਕੀਨੀ ਕਥਾ ਸੁਧਾਰ ।
ਚੂਕ ਹੋਇ ਜਹਿ ਤਹਿ ਸੁ ਕਬਿ
ਲੀਜਹਿ ਸਕਲ ਸੁਧਾਰ ॥ ੩੩੯ ॥
ਬਿਨਤਿ ਕਰੋ ਦੋਊ ਜੋਰ ਕਰ
ਸੁਨੋ ਜਗਤ ਕੇ ਰਾਇ ।
ਮਮ ਮਤ ਤਵ ਚਰਨਨ ਸਦਾ
ਰਹੈ ਦਾਸ ਕੇ ਭਾਇ । ੩੪੦ ॥ ੩੭੨੫ ॥

ਅੱਗੋਂ ੧੧੦ ਤੇ ੧੧੧ ਦੋਨੋਂ ਪਾਸੇ ਖ਼ਾਲੀ ਹਨ ।

੧੧੨ ਤੋਂ ੧੧੬ : ਇਸ ਵਿੱਚ ਉਸੇ ਲਿਖਾਰੀ ਲਿਖਤ ਬਿਰਹ ਨਾਟਕ ਹੈ। ਕਾਗ਼ਜ਼ ਕਿਸਮ ਉਹੀ। ਛੰਦ ੧੩੪ ਹਨ। ਅੰਤਲੇ ਦੋ ਛੰਦ ਸਤਿਗੁਰੂ ਜੀ ਦੀ ਲਿਖਤ ਹਨ, ਸੁਧਾਈਆਂ ਵੀ ਸਤਿਗੁਰੂ ਜੀ ਦੀ ਸੈ-ਲਿਖਤ ਹਨ। ੧੧੨ ਪੰਨੇ ਤੇ ਲਿਖਿਆ ਹੈ "੧ ਗੋਪੀ ਬਿਰਹ ਲੇਖਕ ਦਰਬਾਰੀ।" ਇਸ ਪੱਤ੍ਰੇ ਦੇ ਸ਼ੁਰੂ ਵਿੱਚ ਗੁਰੂ ਜੀ ਦਾ ਚਰਖੜੀ ਦਾ ਨਿਸ਼ਾਨ ਹੈ, ਜਿਸ ਹੇਠ ਉਨ੍ਹਾਂ ਦਾ ਆਪਣੇ ਹਥੀਂ ਲਿਖਿਆ ਸਿਰਲੇਖ ਹੈ ।

੧੧੬।੨ ਦੇ ਅਖ਼ੀਰ ਜਿਥੇ ਇਹ ਬਿਰਹ ਨਾਟਕ ਖ਼ਤਮ ਹੈ, ਸਤਿਗੁਰੂ ਜੀ ਦੇ ਨਿੱਜ ਲਿਖਤ ਦੋਹਰੇ ਹਨ :—

"ਸਤਰਹ ਸੈ ਚਵਤਾਲ ਮੈਂ ਸਾਵਨ ਸੁਦਿ ਬੁਧਵਾਰ ।"
ਭੂਲ ਹੋਇ ਜਹਿ ਤਹਿ ਸੁ ਕਬਿ ਪੜੀਅਹਿ ਸਭੈ ਸੁਧਾਰ ॥ ੧੩੪ ॥ ੩੯੫੯ ॥

ਇਸ ਤੋਂ ਅੱਗੇ ੧੨ ਸਤਰਾਂ ਲਿਖ ਕੇ ਹੜਤਾਲਿਆ ਹੋਇਆ ਹੈ। ਅੱਗੇ ਚਾਰ ਪਤਰੇ ਖ਼ਾਲੀ ਹਨ, ਦੋ ਅੰਕੇ ਤੇ ੨ ਅੰਕੋਂ ਬਿਨਾਂ ।

ਅੰਕ ੧੧੯ ਤੋਂ ੧੫੪ :—ਇਹ ਚੰਡੀ ਚਰਿਤ੍ਰ ਉਕਤ ਬਿਲਾਸ ਹੈ। ਲਿਖਤ ਹਜ਼ੂਰੀ ਲਿਖਾਰੀ 'ਹਰਦਾਸ' ਦੀ ਹੈ, ਜੋ ਨਾਮ ਕਿ ਪਤਰਾ ਅੰਕ ੧੧੯ ਦੇ ਪੁਸ਼ਤੇ ਵਾਲੇ ਪਾਸੇ ਲਿਖਿਆ ਹੈ। ਅੰਤ ਵਿੱਚ ਸੰਮਤ ਹੈ :

"ਸੰਮਤ ੧੭੫੨ ਮਿਤੀ ਫਗਣ ੨੮" ।

ਇਹ ਸੰਮਤ ਪੰਨੇ ੧੨੫।੨ ਤੇ ਹੈ। ਰਚਨਾ ਦਾ ਆਖ਼ਰੀ ਅੰਕ ੪੦੮੬ ਹੈ । ਅੱਗੋਂ ਜੁਧ ਪ੍ਰਬੰਧ ਸ਼ੁਰੂ ਹੈ। ਪੰਨਾ ੧੨੬ ਤੋਂ ਲਿਖਾਰੀ ਉਪਰਲਾ ਹੀ ਹੈ। ਲਿਖਾਰੀ ਦਾ ਨਾਮ ੧੨੭, ੧੩੫, ੧੪੩, ਤੇ ੧੫੧ ਪਤਰਾ-ਅੰਕਾਂ ਤੇ ਲਿਖਿਆ ਮਿਲਦਾ ਹੈ, ਅੰਤ ਵਿੱਚ ਕੁਝ ਲਿਖੇ ਤੇ ਹੜਤਾਲ ਫੇਰ ਕੇ ਉਪਰ ੪੯੬੧ ਦਿੱਤਾ ਹੈ ਤੇ ਲਿਖਾਰੀ ਦਾ ਨਾਮ ਵੀ ਤੇ ਸੰਮਤ ਵੀ ਲਾਲ ਸਿਆਹੀ ਨਾਲ ਲਿਖਿਆ ਹੈ :—

ਜੁਧ ਪ੍ਰਬੰਧ ਪੂਰਾ ਹੋਇਆ। ਲਿਖਿਆ ਹਰਿਦਾਸ। "ਸੰਮਤ ੧੭੫੨ ਮਿਤੀ ਚੇਤਰ ੨੨"

ਪਤ੍ਰਾ ਅੰਕ ੧੫੫ : ਇਸ ਪਤ੍ਰੇ ਤੇ ਕ੍ਰਿਸ਼ਨਾਵਤਾਰ ਦੀ ਅੱਡ ਅੱਡ ਸਮੇਂ ਰਚੀ ਰਚਨਾ ਦਾ ਵੇਰਵਾ ਹੈ। ਗੁਰੂ ਜੀ ਲਿਖਤ ਇਸ ਇਬਾਰਤ ਦੇ ਪਤਰੇ ਦੀ ਫ਼ੋਟੋ ਸਿੱਖ ਹਿਸਟਰੀ ਸੁਸੈਟੀ ਪਾਸ ਮੌਜੂਦ ਹੈ। ਇਸ ਪਤਰੇ ਦੀ ਇਬਾਰਤ ਦਾ ਅਰੰਭ :—

ਖ਼ਾਸ ਦਸਖ਼ਤ ਕੀ ਨਕਲ
ਅਬ ਬਰਨੋਂ ਕ੍ਰਿਸ਼ਨਾਵਤਾਰੂ ॥ ਜੈਸ ਭਾਂਤਿ ਬਪ ਧਰਯੋ ਮੁਰਾਰੂ ॥
ਪਰਮ ਪਾਪ ਤੇ ਭੂਮ ਡਰਾਨੀ ॥ ਡਗ ਮਗਾਤ ਬਿਧਿ ਤੀਰ ਸਿਧਾਨੀ ।੨੨੫੪।

ਅੰਤ ਵਿੱਚ ਇਹ ਇਬਾਰਤ ਇਹਨਾਂ ਸਤਰਾਂ ਨਾਲ ਸਮਾਪਤ ਹੁੰਦੀ ਹੈ :—

ਸਵਾ ਲਛ ਛੰਦ ਆਗੇ ਹੋਈ
ਜਾ ਮਹਿ ਏਕ ਘਾਟ ਨਹੀਂ ਕੋਈ ! ੩੯੨੫ ॥

੨੨੭ ਦੇਵੀ ਪਾਠ ॥ ੮੭੫ ਜੁਧ ਪ੍ਰਬੰਧ ॥ ੧੧੮੬ ਦਸਮ ॥ ੩੪੦ ਰਾਸ ਮੰਡਲ ॥ ੧੩੪ ਗੋਪੀ ਬਿਰਹ ॥ ੨੦੩੮ ਅਬਕੇ ੪੮੦੦ ਅਨਾਤਕ ॥ ਅਫਜੂ ॥ ਨਾਮ ਮਾਲਾ ੬ ਵਾਰ ਚਰਿਤ ਤਿਹ

ਪੋਥੀਆਂ ਬਿਨਾ ॥ ੨੧ ਕ੍ਰਿਸ਼ਨ ਅਵਤਾਰ ਇਕੀਸਵਾਂ ॥

੧੫੬ ਤੋਂ ੨੧੦ : ਇਹ ਪਤਰੇ ਫੇਰ ਨਵੇਂ ਚਿੱਟੇ ਲਾਲ ਤੇ ਕੇਸਰੀ ਰੰਗੇ ਰਲਵੇਂ ਕਾਗਜ਼ਾਂ ਤੇ ਓਸੇ ਲਿਖਾਰੀ ਦੀ ਲਿਖਤ ਹੈ ; ਜਿਸ ਵਰਗੀ ਜਾਪ ਸਾਹਿਬ ਅੰਕ ੧੫ ਤੋਂ ਲੈ ਕੇ ਅੰਕ ੬੩ ਪਤਰੇ ਤਕ ਦੀ ਹੈ। ਲੇਖਕ ਦਾ ਨਾਮ ਲੇਖਕ ਦਰਬਾਰੀ ਸਿੰਘ ਕਿਤੇ ਕਿਤੇ ਹੈ। ਏਸ ਵਿੱਚ ਪਤਰਾ ਅੰਕ ੧੫੬ ਤੋਂ ਨਰ ਅਵਤਾਰ ਬਾਈਵਾਂ ਫੇਰ ਬੋਧ, ਨਿਹਕਲੰਕ ਤੇ ਮਹਿਦੀ ਅਵਤਾਰ ਹੈ। ੧੬੭ ਤੋਂ ਬ੍ਰਹਮਾ ਅਵਤਾਰ ੧੭੫ ਤੋਂ ਰੁਦ੍ਰ ਅਵਤਾਰ ਸ਼ੁਰੂ ਹੋਕੇ ੧੯੫ ਤੇ ਖ਼ਤਮ ਹੈ, ਅੰਕ ੬੬੯੮ ਹੈ। ਵਿੱਚ ਇਕ ਪਤਰਾ ਬੇ ਅੰਕਾ ਮੋਟੇ ਕਾਗਜ਼ ਦਾ ਫਿਰ ੧੯੬ ਤੋਂ ੨੧੦ ਤਕ ਗਿਆਨ ਪ੍ਰਬੋਧ ਤੇ ਚੰਡੀ ਚਰਿਤ੍ਰ ਹੈ। ੨੧੦।੨ ਖ਼ਾਲੀ ਹੈ।

੨੧੧ ਤੋਂ ੨੩੨ : ਇਹ ਲਿਖਤ ਫੇਰ ਹਜ਼ੂਰੀ ਲਿਖਾਰੀਆਂ ਦੀ ਸ਼ੁਰੂ ਹੁੰਦੀ ਹੈ। ਪਹਿਲੇ ਸਫ਼ੇ ਤੇ '੧ਓ ਸ਼੍ਰੀ ਭਗਉਤੀ ਜੀ ਸਹਾਇ' ਲਿਖ ਕੇ ਬਾਕੀ ਸਫ਼ਾ ਖ਼ਾਲੀ ਛੱਡਿਆ ਹੈ। ਇਸ ਵਿੱਚ ਵੀ ਦਸਖ਼ਤੀ ਸਤਿਗੁਰੂ ਜੀ ਦੀਆਂ ਸੁਧਾਈਆਂ ਹਨ। ਲਿਖਾਰੀ ਦਾ ਨਾਮ ੨੧੯ ਪਤ੍ਰੇ ਤੇ ਪਰ 'ਦਰਬਾਰੀ' ਲਿਖਿਆ ਹੈ। ਸ਼ਸਤ੍ਰ ਨਾਮ ਮਾਲਾ ੨੩੨।੨ ਤੇ ਖ਼ਤਮ ਹੈ। ਅੱਗੇ ਇਕ ਪਤਰਾ ਖ਼ਾਲੀ ਹੈ, ਜਿਸ ਪਰ ਅੰਕ ਨਹੀਂ।

੨੩੩ ਤੋਂ ੨੩੫ : ਇਹ ਦੁਰਗਾ ਜਾਂ ਚੰਡੀ ਦੀ ਵਾਰ ਉਸੇ ਲਿਖਾਰੀ ਦੀ ਲਿਖੀ ਹੋਈ ਹੈ। ਖ਼ਾਸ ਦਸਖ਼ਤੀ ਸੁਧਾਈ ਮੌਜੂਦ ਹੈ।

੨੩੬ ਤੋਂ ੨੩੯ : ਇਨ੍ਹਾਂ ਪਤਰਿਆਂ ਤੇ ਅਸਫੋਟਕ ਛੰਦ ਹਨ। ੪ ਸਫੇ ਤਕ ਉਪਰਲੀ ਲਿਖਤ ਹੀ ਹੈ। ਫੇਰ ੩੩ ਸਵਯੈ ਤੇ ਸ਼ਬਦ ਹਜ਼ਾਰੇ ਹੋਰ ਕਲਮ ਦੀ ਲਿਖਤ ਹਨ। ਲਿਖਾਰੀ ਦਾ ਨਾਮ ਨਹੀਂ। ਇਨ੍ਹਾਂ ਅਸਫੋਟਕ ਛੰਦਾਂ ਵਿੱਚ ਖ਼ਾਸ ਦਸਖ਼ਤੀ ਸੁਧਾਈ ਦੇ ਨਿਸ਼ਾਨ ਨਹੀਂ ਦਿਸਦੇ ਅਖ਼ੀਰ ਸ਼ਬਦ ਹਜ਼ਾਰੇ ਤੋਂ ਬਾਦ ਇਕ ਫ਼ਾਰਸੀ ਹਕਾਇਤ ਹੈ।

"ਹਿਕਾਯਤ ਦਸਖ਼ਤ ਖਾਸ ॥ ਪਾਤਸ਼ਾਹੀ ੧੦ ॥ ਹਕਾਇਤ ਇਕ ਪਾਤਸ਼ਾਹ ਰਾ" ਤੋਂ ਸ਼ੁਰੂ ਹੋ ਕੇ 'ਸਿਪਰ ਬੇਸ਼ੁਮਾਰ' ਤੇ ਮੁਕਦੀ ਹੈ। ਫੇਰ ਇਕ ਦੋਹਰਾ ਤੇ ਅੱਗੋਂ ਮਾਝ ਸ੍ਰੀ ਮੁਖਵਾਕ ਪਾਤਸ਼ਾਹੀ ਦਸ ਹੈ :—'ਲੱਖੀ ਜੰਗਲ ਖਾਲਸੇ ਦੀਦਾਰ ਆਇ ਲਗਾ।'.........ਵਾਲਾ। ਅਸਫੋਟਕ ਤੋਂ ਬਾਦ ਡੇਢ ਪਤਰਾ ਖ਼ਾਲੀ ਹੈ। ਦੋਹਰਾ ਜੋ ਉਪਰ ਦੱਸਿਆ ਹੈ, ਇਹ ਆਲਮ ਦੇ ਆਪਣੀ 'ਮਾਧਵਾਨਲ ਕਾਮਕੰਦਲਾ' ਵਿੱਚ ਵੀ ਵਰਤਿਆ ਹੈ। ਪਰ ਉਥੇ ਉਸ ਨੇ ਸਤਰਾਂ ਹੇਠਾਂ ਉਤੇ ਕੀਤੀਆਂ ਹਨ।

੨੪੧ ਤੋਂ ੨੪੩ : ਇਨ੍ਹਾਂ ਪਤਰਿਆਂ ਤੇ ੪੦੪ ਤ੍ਰਿਯਾ ਚਰਿਤਰਾਂ ਦਾ ਤਤਕਰਾ ਹੈ। ਲਿਖਾਰੀ ਦਾ ਨਾਮ ਨਹੀਂ। ਲਿਖਤ ਉਹੀ ਪੁਰਾਤਨ ਹੈ। ਇਸ ਤਤਕਰੇ ਪਰ ਪਤਰਾ ਅੰਕ ਨਹੀਂ, ਚਰਿਤ੍ਰ ਅੰਕ ਹਨ।

੨੪੪ ਤੋਂ ੪੦੩ : ਇਨ੍ਹਾਂ ਪਤਰਿਆਂ ਤੇ ਤ੍ਰਿਆ ਚਰਿਤ੍ਰ ਹਨ, ਲਿਖਤ ਪੁਰਾਤਨ, ਲਿਖਾਰੀ ਨਿਹਾਲਾ ਤੇ ਬਾਲਾ ਦੋ ਮੁਖ ਹਨ। ਸੁਧਾਈ ਸਭ ਜਗਾ ਸ੍ਰੀ ਗੁਰੂ ਜੀ ਦੀ ਕਲਮ ਨਾਲ ਹੈ। ਨਿਹਾਲੇ ਦਾ ਨਾਮ ੨੪੪ ਪਤ੍ਰ ਦੇ ਪੁਸ਼ਤੇ ਪਰ ਹੈ, ਫੇਰ ਸਫ਼ਾ ੨੫੨, ੨੬੦, ੨੬੮, ੨੭੬, ੨੮੪, ੨੯੨, ੩੦੦, ੩੦੮, ੩੧੬, ੩੨੪ ਤੇ ਹੈ। ਅਗੇ ੩੨੮ ਪਤ੍ਰੇ ਤੋਂ ਲਿਖਾਰੀ ਦਾ ਨਾਮ ਬਾਲਾ ਮਿਲਦਾ ਹੈ। ਅਗੇ ਵੀ ਇਹ ਨਾਮ ੩੪੪, ੩੫੫, ੩੬੦, ੩੬੧ ਤੇ ਆਇਆ ਹੈ। ੩੭੧ ਤੋਂ ਲਿਖਾਰੀ ਫੇਰ ਦਰਬਾਰੀ ਹੋ ਜਾਂਦਾ ਹੈ। ਨਾਲ ਹੀ ਲੇਖਕ ਹਰਦਾਸ ਦਾ ਨਾਮ ਭੀ ਹੈ, ਜੋ ਜਾਪਦਾ ਹੈ ਇਸੇ ਜੁਜ਼ ਦੇ ੩੭੮ ਤੋਂ ਲਿਖਣਾ ਅਰੰਭ ਕਰਦੇ ਹਨ। ੩੮੪ ਪਤਰੇ ਤੇ ਫੇਰ 'ਹਰਦਾਸ' ਨਾਮ ਹੈ।

ਸਾਰੀ ਜਗਾਂ ਤੇ ਸੁਧਾਈ ਸਤਿਗੁਰੂ ਜੀ ਦੀ ਸ੍ਵੈ-ਲਿਖਤ ਨਾਲ ਹੈ, ਕਿਤੇ ਨਵੇਂ ਛੰਦ ਵੀ ਗੁਰੂ ਜੀ ਨੇ ਵਧਾਏ ਹਨ। ਚਰਿਤ੍ਰ ੯੬ ਦੇ ਸ਼ੁਰੂ ਵਿੱਚ ਦੋਹਰਾ ਸਤਿਗੁਰੂ ਜੀ ਦੀ ਕਲਮ ਦਾ ਹੈ :—

'ਸਾਲਕੋਟ ਕੇ ਦੇਸ ਮੈ..................ਰਾਖਤ ਸਭ ਕੋ ਭਾਵ ।੧।'

ਅੱਗੇ ੨੭੯ ਸਫ਼ੇ ਦੇ ਸ਼ੁਰੂ ਵਿੱਚ ਦੋਹਾ ਸਤਿਗੁਰੂ ਜੀ ਲਿਖਤ ਹੈ ਜੋ ਏਸ ਤਰ੍ਹਾਂ ਹੈ :—

'ਸ੍ਰੀ ਭ੍ਰਿਪ੍ ਗਰ ਮਤੀ ਹੁਤੋ..................

..................ਆਠਹੁ ਜਾਮ ॥

ਫੇਰ ਚਰਿਤ੍ਰ ੧੦੩ ਦੀ ਆਖ਼ਰੀ ਚੌਪਈ ਵੀ ਖ਼ਾਸ ਦਸਖ਼ਤੀ ਹੈ ਜੋ ਪੜ੍ਹੀ ਨਹੀਂ ਗਈ । ਫੇਰ ਚਰਿਤ ੩੪੪ ਦੇ ਅਖ਼ੀਰ ਪਤਰਾ ੩੭੦।੨ ਪਰ ਇਕ ਦੋਹਰਾ ਖ਼ਾਸ ਦਸਖ਼ਤੀ ਹਾਸ਼ੀਏ ਪਰ ਹੈ :—

ਤਿਹ ਰਾਨੀ ਕੋ ਪੁਤ੍ਰ ਤਬ........................

........................... ਭਾਖਤ ਤਿਸਕੋ ਨਾਂਵ ॥

ਇਹ ਪੁਰਾਤਨ ਹਜ਼ੂਰੀ ਲਿਖਾਰੀਆਂ ਦੀ ਲਿਖਤ ੪੦੨।੨ ਤੇ ਖ਼ਤਮ ਹੈ, ਜਿਥੇ ਕਬੀਓ ਬਾਚ ਬੇਨਤੀ ਚੌਪਈ ਦਾ ਇਹ ਅੰਕ ਹੈ :—

ਸ੍ਰੀ ਅਸਿਧੁਜ ਜਬ ਭਏ ਦਿਆਲਾ
ਪੂਰਣ ਕਰਾ ਗ੍ਰੰਥ ਦਰਹਾਲਾ ॥

ਅਗਲਾ ਪਤਰਾ ਮਗਰੋਂ ਪਾਇਆ ਸਹੀ ਹੁੰਦਾ ਹੈ ਤੇ ਲਿਖਤ ਵੀ ਹੋਰ ਹੈ । ਪਾਠ ਇਹ ਹੈ :—

ਮੁਖ ਮਾਂਗੈ ਪਾਵੈ ਫਲ ਹੋਈ ॥ ਦੂਖਣਹੁ ਮੈਂ ਨ ਬਿਆਪੈ ਕੋਈ ॥੪੦੨॥

ਫੇਰ— "ਅੜਿਲ" ਸੁਨੈ ਗੰਗ "ਤੋਂ..........."ਤੀਰ ਸਤਦ੍ਰਵ ਗ੍ਰੰਥ ਸੁਧਾਰਾ ॥ ਇਤ ਸ੍ਰੀ......" ਤਕ ਹੈ ।

੪੦੩ ਤੋਂ ਪਿੱਛੋਂ : ਚਰਿਤ੍ਰਾਂ ਤੋਂ ਬਾਦ ਕੁਝ ਕੁ ਨਵੇਂ ਪਤਰਿਆਂ ਤੇ ਗੁਰਮੁਖੀ ਲਿਖਤ ਵਿੱਚ ਜ਼ਫ਼ਰ ਨਾਮਾ ਹੈ । ਇਸ ਤੇ ਕੋਈ ਪਤਰਾ-ਅੰਕ ਨਹੀਂ ਤੇ ਨਾਂ ਹੀ ਕਿਸੇ ਲਿਖਾਰੀ ਦਾ ਨਾਮ ਲੱਭਾ ਹੈ ।

## ਸ੍ਰੀ ਦਸਮ ਗ੍ਰੰਥ ਜੀ ਦੀ ਸੁਧਾਈ ਲਈ ਸੋਧਕ ਕਮੇਟੀ

ਸ੍ਰੀ ਅੰਮ੍ਰਿਤਸਰ ਜੀ ਵਿਖੇ ਜੁਲਾਈ ੧੮੯੫ ਵਿੱਚ ਉਪ੍ਰੋਕਤ ਨਾਮ ਦੀ ਇਕ ਕਮੇਟੀ ਬਣਾਈ ਗਈ, ਜਿਸ ਦਾ ਕੰਮ ਸ੍ਰੀ ਦਸਮ ਗ੍ਰੰਥ ਜੀ ਦੀ ਸੁਧਾਈ ਕਰਨਾ ਸੀ। ਸੁਧਾਈ ਦੀ ਸੇਵਾ ਗਿਆਨੀ ਸਰਦੂਲ ਸਿੰਘ ਜੀ ਨੇ ਅਪਣੇ ਜ਼ਿੰਮੇ ਲਈ। ੨੦੦ ਰੁ: ਹਕੀਮ ਮੰਨਾ ਸਿੰਘ ਜੀ ਨੇ ਏਸ ਸੇਵਾ ਲਈ ਅਰਪਣ ਕੀਤੇ।

ਏਸ ਕਾਰਜ ਲਈ ਸੋਮਾਵਤੀ ਅਮਾਵਸ (ਸ਼ਾਯਦ ੨੨ ਜੁਲਾਈ) ਨੂੰ ਤੀਸਰੇ ਪਹਿਰ ੩੦ ਦਸਮ ਗ੍ਰੰਥ ਸਾਹਿਬਾਂ ਦਾ ਜਲੂਸ ਪੰਜ ਪਾਲਕੀਆਂ ਵਿੱਚ ਨਿਕਲਿਆ। ਹਕੀਮ ਮੰਨਾ ਸਿੰਘ ਜੀ ਦੇ ਘਰੋਂ ਨਿਕਲ ਕੇ ਅਕਾਲ ਬੁੰਗੇ ਪਹੁੰਚਾ ਤੇ ਦੂਜੀ ਮੰਜ਼ਲ ਤੇ ਅਸਥਾਪਨ ਕਰਕੇ ਕੜਾਹ ਪ੍ਰਸ਼ਾਦ ਵੰਡਿਆ ਗਿਆ।

੨੩ ਜੁਲਾਈ ਨੂੰ ਦੀਵਾਨ ਲਗ ਕੇ ਸ੍ਰੀ ਦਸਮ ਗ੍ਰੰਥ ਸਾਹਿਬਾਂ ਦੀ ਫ਼ਹਰਿਸਤ ਤਿਆਰ ਕੀਤੀ ਗਈ ਤੇ ਸੁਧਾਈ ਦਾ ਕੰਮ ਅਰੰਭਿਆ ਗਿਆ।

ਇਹ ਕਮੇਟੀ ਆਪਣਾ ਕੰਮ ਜਨਵਰੀ ੧੯੯੬ ਤਕ ਕਰਦੀ ਰਹੀ। ਏਸ ਦੌਰਾਨ ਵਿੱਚ ਖ਼ਾਲਸਾ ਅਖ਼ਬਾਰ ਲਾਹੌਰ ਵਿੱਚ ਪਤ੍ਰ ਪ੍ਰੇਰਕਾਂ ਵਲੋਂ ਇਨ੍ਹਾਂ ਦੇ ਕੰਮ ਤੇ ਨੁਕਤਾ ਚੀਨੀ ਹੁੰਦੀ ਰਹੀ ਤੇ ਜੋ ਖ਼ਾਮੀਆਂ ਸਨ ਦੱਸੀਆਂ ਜਾਂਦੀਆਂ ਰਹੀਆਂ, ਇਹ ਪਤ੍ਰ ਤ੍ਰੀਕ ੪-੧੦-੯੫, ੨੫-੧੦-੯੫, ੧-੧੧-੯੫ ਆਦ ਤ੍ਰੀਕਾਂ ਤੇ ਖਾ: ਅ: ਲਹੌਰ ਵਿੱਚ ਛਪਦੇ ਰਹੇ।

੨੪ ਜਨਵਰੀ ੧੯੯੬ ਨੂੰ ਕਮੇਟੀ ਨੇ ਏਸ ਕੰਮ ਦੀ ਸਮਾਪਤੀ ਕੀਤੀ ਤੇ ਇਨ੍ਹਾਂ ਵਲੋਂ ਰਪੋਟ ਤੇ ਸੁਧੀ-ਪਤ੍ਰ ਛਾਪਿਆ ਗਿਆ।

ਇਸ ਕਮੇਟੀ ਨੇ ਬਹੁਤ ਸਾਰੀਆਂ ਲਿਖਤੀ ਬੀੜਾਂ ਦਾ ਪਰਸਪਰ ਮੁਕਾਬਲਾ ਕਰਕੇ ਸੋਧਾਈ ਦਾ ਕੰਮ ਜਿਤਨਾ ਕੁ ਉਸ ਵੇਲੇ ਲਿਖੇ ਮਸਾਲੇ ਮੁਤਾਬਿਕ ਹੋ ਸਕਦਾ ਸੀ, ਕਰ ਦਿੱਤਾ। ਪਰ ਦਸਮ ਗ੍ਰੰਥ ਦੀ ਪੂਰੀ ਜਾਂਚ ਪੜਤਾਲ, ਜੋ ਹਰ ਪਹਿਲੂ ਤੋਂ ਇਸ ਉਪਰ ਚਾਨਣਾ ਪਾ ਸਕੇ, ਅਜੇ ਮੁਥਾਜ ਹੈ ਕਿਸੇ ਹੋਰ ਵਡੇਰੇ ਯਤਨ ਦੀ।

———